# ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ

ਪੈਰ-ਟਿਪਣੀਆਂ: - ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਹੁਕਮ ਹੋਆ ਸਿਰੀ ਮੁਖਵਾਕ ਪਾ: ੧੦ ਲਾਲ ਦਰਿਆਈ ਕੇ ਪ੍ਰਥਾਇ ।
ਦੋਹਰਾ
ਅਬਚਲ ਨਗਰ[੧] ਬੈਠੇ ਗੁਰੂ[੨], ਮਨਿ ਮਹਿ ਕੀਆ ਬੀਚਾਰ ।
ਬੋਲਿਆ ਪੂਰਾ ਸਤਿਗੁਰੂ, ਕਰਿ ਨਮਸਕਾਰ ਕਰਤਾਰ ।੧।
ਹੁਕਮੁ ਹੋਯਾ ਪ੍ਰਹਿਲਾਦ ਸਿੰਘ ਬਿਪ੍ਰ[੩] ਜਾਤਿ ਹੰਸਰਾਇ ।
ਨਿਕਟ ਬੁਲਾਯਾ ਗੁਰੂ ਜੀ, ਲੀਨਉਂ ਕੰਠ ਲਗਾਇ ।੨।
ਪੰਥ ਚਲਯੋ ਹੈ ਜਗਤ ਮੈਂ, ਗੁਰ ਨਾਨਕ ਪ੍ਰਸਾਦਿ[੪] ।
ਰਹਿਤ ਬਤਾਈਏ ਖ਼ਾਲਸੇ, ਸੁਣ ਭਾਈ ਪ੍ਰਹਲਾਦ ।੩।
ਚੌਪਈ
ਹੋਇ ਸਿਖ ਸਿਰ ਟੋਪੀ ਧਰੈ । ਸਾਤ ਜਨਮ ਕੁਸ਼ਟੀ[੫] ਹੋਇ ਮਰੈ । [੬]
ਜੋ ਸਿਖ ਗਲ ਮਹਿ ਤਾਗਾ ਮੇਲੈ ।[੭] ਚੌਪੜ ਬਾਜੀ ਗਨਿਕਾ ਖੇਲੈ ।੪।
ਜਨਮ ਸੁਆਨ[੮] ਪਾਵੈਗਾ ਕੋਟਿ[੯] । ਬੀਜਯੋ ਹਾਥ ਬੁਰਾ ਇਸ ਖੋਟ ।
ਪਾਗ ਉਤਾਰਿ ਪ੍ਰਸਾਦਿ ਜੋ ਖਾਵੈ। ਸੋ ਸਿਖ ਕੁੰਭੀ ਨਰਕ ਸਿਧਾਵੈ ।੫।
ਦੋਹਰਾ
ਮੀਣਾ[੧੦] ਔਰ ਮਸੰਦੀਆ, ਮੋਨਾ ਕੁੜੀ ਜੋ ਮਾਰ ।

---

[੧] ਨਾਂਦੇੜ ਸ਼ਹਿਰ ਨੂੰ ਅਬਿਚਲਨਗਰ ਆਖਿਆ ਜਾਂਦਾ ਹੈ । ਇਸ ਰਹਿਤਨਾਮੇ ਦੀਆਂ ਆਖ਼ਰੀ ਪੰਕਤੀਆਂ ਵਿੱਚ ਕਿਹਾ ਗਿਆ ਹੈ, "ਸੰਬਤ ਸਤ੍ਰਹ ਸੈ ਭਏ, ਬਰਖ ਬਵੰਜਾ ਨਿਹਾਰ" । ਇਸ ਤੋਂ ਭਾਵ ਇਹ ਨਿਕਲਦਾ ਹੈ ਕਿ ਇਹ ਰਹਿਤਨਾਮਾ ਸੰਮਤ ੧੭੫੨ ਵਿਕ੍ਰਮੀ ਵਿੱਚ ਲਿੱਖਿਆ ਗਿਆ । ਪ੍ਰੰਤੂ ਸੰਮਤ ੧੭੫੨ ਤਕ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਂਦੇੜ ਪਹੁੰਚੇ ਹੀ ਨਹੀਂ ਸਨ । ਇੱਥੋਂ ਹੀ ਕਈ ਵਿਦਵਾਨਾਂ ਨੇ ਇਹ ਰਾਇ ਬਣਾਈ ਹੈ ਕਿ ਇਹ ਰਹਿਤਨਾਮਾ ਬਹੁਤ ਬਾਅਦ ਵਿੱਚ ਲਿੱਖਿਆ ਗਿਆ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਇਸ ਦੀ ਭਰੋਸੇਯੋਗਤਾ ਨੂੰ ਵਧਾਉਣ ਲਈ ਵਰਤ ਲਿਆ ਗਿਆ ਹੈ

[੨] ਗੁਰੂ ਗੋਬਿੰਦ ਸਿੰਘ ਜੀ ।

[੩] ਵਿਪ੍ਰ, ਬ੍ਰਾਹਮਣ । ਇਹ ਰਹਿਤਨਾਮਾ ਲਿੱਖਣ ਵਾਲੇ ਭਾਈ ਪ੍ਰਹਲਾਦ ਸਿੰਘ ਬ੍ਰਾਹਮਣ ਪਿਛੋਕੜ ਤੋਂ ਸਨ ।

[੪] ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ।

[੫] ਕੁਸ਼ਟ ਰੋਗੀ, ਕੋਹੜੀ ।

[੬] "*ਜੋ ਕੇਸਧਾਰੀ ਟੋਪੀ ਰਖੇ, ਸੋ ਭੀ ਤਨਖਾਹੀਆ ।*" (ਰਹਿਤਨਾਮਾ ਭਾਈ ਚਉਪਾ ਸਿੰਘ) ।

[੭] ਜੋ ਜੰਞੂ ਧਾਰਣ ਕਰੇ ।

[੮] ਕੁੱਤਾ ।

[੯] ਕਰੋੜ । ਭਾਵ, ਅਣਗਿਣਤ ।

[੧੦] ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤਰ ਪ੍ਰਿਥੀ ਚੰਦ ਜਾਂ ਉਸ ਦਾ ਉਹ ਵੰਸ਼ਜ, ਜੋ ਅੰਮ੍ਰਿਤਧਾਰੀ ਨਹੀਂ ਹੋਇਆ, ਮੀਣਾ ਆਖਿਆ ਜਾਂਦਾ ਹੈ । ਪ੍ਰਿਥੀ ਚੰਦ ਜਾਂ ਮਿਹਰਬਾਨ ਦੀ ਸੰਪ੍ਰਦਾਇ ਨੂੰ ਮੰਨਣ ਵਾਲਾ ਵੀ ਸਿੱਖ ਪ੍ਰੰਪਰਾ ਵਿੱਚ ਮੀਣਾ ਹੀ ਆਖਿਆ ਜਾਂਦਾ ਹੈ । ਮੀਣਾ ਇੱਕ ਜਾਤੀ ਵੀ ਹੈ। ਇਸ ਰਹਿਤਨਾਮੇ ਵਿੱਚ ਇਸ ਮੀਣਾ ਜਾਤੀ ਦਾ ਜ਼ਿਕਰ ਨਹੀਂ ਹੈ।

ਹੋਇ ਸਿਖ ਵਰਤਨ ਕਰਹਿ, ਅੰਤ ਕਰੇਗਾ ਖੁਆਰ ।੬।
ਵਾਹਿਗੁਰੂ ਕੇ ਮੰਤੁ ਬਿਨ ਜਪੈ ਅਉਰ ਕੋਈ ਜਾਪ ।
ਸੋ ਸਾਕਤ, ਸਿਖ ਮੂਲ ਨਹਿ, ਬਾਚਤ ਸ੍ਰੀ ਮੁਖ ਆਪ ।੭।
ਮੇਰਉ ਹੁਕਮ ਮਾਨਹਿ ਨਹੀਂ, ਕਰਹਿ ਨ ਸਿਖ ਕੀ ਸੇਵ ।
ਸੋ ਬੀਰਜ ਮਲੇਛ ਕੋ, ਪਰਗਟ ਪਛਾਨਹੁ ਭੇਵ ।੮।

ਚੌਪਈ

ਹੁਕਮ ਦੇਖਿ ਕਾਰ ਨਹੀਂ ਰਾਖੈ । ਗੋਲਕ ਗੋਪ, ਮਿਥਿਆ ਮੁਖ ਭਾਖੈ ।
ਕਾਰ ਭੇਟ ਸੁੱਖ ਮੰਨਤ ਚੁਰਾਵੈ । ਐਸਾ ਸਿਖ ਗੁਰੂ ਨਹਿ ਭਾਵੈ ।੯।[11]
ਤੂਟ ਪਰਿਓ ਮਾਇਆ ਕੀ ਫਾਸੀ । ਭ੍ਰਮਤਾ ਫਿਰੈ ਲਾਖ ਚਉਰਾਸੀ ।
ਸੋ ਬੀਰਜ ਮਲੇਛ ਕੋ ਜਾਨ । ਸੁਨ ਭਾਈ ਪ੍ਰਹਿਲਾਦ ਸੁਜਾਨ ।੧੦।

ਦੋਹਰਾ

ਗੁਰੂ ਖ਼ਾਲਸੇ ਆਦਿ ਲੋ, ਜੋ ਪਾਲੈ ਜਗ ਮੋਹਿ ।
ਸੋ ਸਾਕਤ ਨਰਕੀ ਸਦਾ, ਇਨ ਸੇ ਕਰੈ ਜੋ ਧ੍ਰੋਹ ।੧੧।
ਸੂਹੇ ਅੰਬਰ ਪਹਿਨ ਕਰ, ਜੋ ਨਾਸੇ ਨਸਵਾਰ ।
ਲਗੇ ਤਾੜਨਾ ਸੀਸ ਪਰ, ਸੁਨੀਏ ਨਰਕ ਮੰਝਾਰ ।੧੨।
ਬਿਨਾ ਜਪੁ ਜਾਪੁ ਜਪੇ, ਜੋ ਜੇਵਹਿ ਪ੍ਰਸਾਦਿ ।
ਸੋ ਬਿਸਟਾ ਕਾ ਕਿਰਮ ਹੁਇ, ਜਨਮ ਗਵਾਵੈ ਬਾਦ ।੧੩।

ਚੌਪਈ

ਪ੍ਰਾਤਾ ਕਾਲ ਗੁਰ ਗੀਤ ਨ ਗਾਵੈ । ਰਹਿਰਾਸ ਬਿਨਾ ਪ੍ਰਸਾਦਿ ਜੋ ਖਾਵੈ ।
ਬਾਹਰਮੁਖੀ ਸਿਖ ਤਿਸ ਜਾਨੋ । ਸਭ ਬਰਤਨ ਮਿਥਿਆ ਤਿਸ ਮਾਨੋ ।੧੪।
ਲਖ ਚਉਰਾਸੀਹ ਭ੍ਰਮਤਾ ਫਿਰੈ । ਬਾਰ ਬਾਰ ਜਗ ਜਨਮੈ ਮਰੇ ।
ਗੁਰੂ ਬਚਨ ਸਿਉਂ ਤੂਟਾ ਜਾਇ । ਦਰਗਹਿ ਤਾਂ ਕਉ ਮਿਲੈ ਸਜ਼ਾਇ ।੧੫।

ਦੋਹਰਾ

ਅਕਾਲ ਪੁਰਖ ਕਉ ਛਾਡ ਕਰਿ, ਭਜੈ ਦੇਵ ਕੋਈ ਅਉਰ ।
ਜਨਮ ਜਨਮ ਭ੍ਰਮਤਾ ਫਿਰਹਿ, ਲਹਹਿ ਨ ਸੁਖ ਕੀ ਠਉਰ ।੧੬।[12]
ਪਾਹਨ ਕੀ ਪੂਜਾ ਕਰੈ, ਸਿਖ ਨ ਨਿਵਾਵਹਿ ਸੀਸ ।
ਸੋ ਸਾਕਤ ਨਿਗੁਰਾ ਸਦਾ, ਮਾਰਿਆ ਸ੍ਰੀ ਜਗਦੀਸ਼ ।੧੭।
ਕਰੀ ਥਾਪਨਾ ਜਾਸ ਕੀ, ਮੋਹ ਜੁ ਅਪਨੇ ਹਾਥਿ ।
ਤਿਸ ਕੀ ਸਮਸਰ ਜੋ ਕਰੈ, ਜਰ ਜਾਵਹਿ ਕੁਲ ਸਾਥਿ ।੧੮।
ਕਾਰ ਭੇਟ ਸੁਖ ਮੰਨਤ ਕਰ, ਜੋ ਸਿਖ ਚਿਤ ਭ੍ਰਮਾਇ ।
ਸੋ ਸਾਕਤ ਪਾਪੀ ਸਦਾ, ਬਿਕਟ ਰੂਪ ਹੋਇ ਜਾਇ ।੧੯।

---

[11] "ਗੁਰੂ ਕਾ ਸਿਖ ਗੁਰੂ ਕੀ ਮੰਨਤ ਰਖੇ ਨਾਹੀ, ਹੋਂਦੇ ਬਲ ਦੇ ਛੋਡੇ ।" (ਰਹਿਤਨਾਮਾ ਭਾਈ ਚਉਪਾ ਸਿੰਘ) ।

[12] "ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥ ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੁਡਹਿ ਤੇਹਿ ॥ (ਸੋਰਠਿ ਮਹਲਾ ੧, ਪੰਨਾ ੬੩੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕੁੜੀਮਾਰ ਮਸੰਦ ਜੋ, ਮੀਣੇ ਕਾ ਪ੍ਰਸਾਦਿ ।
ਲਏ ਜੁ ਇਨ ਕੇ ਹਾਥ ਕਾ, ਜਨਮ ਗਵਾਵਹਿ ਬਾਦ ।੨੦। [੧੩]
ਛਾਡ ਸਿਖਨ ਕੇ ਚਰਨ ਕਉ, ਲਏ ਪੰਥ ਜੋ ਅਉਰ ।
ਐਥਹਿ ਓਥਹਿ ਦੁਖ ਲਹੈ, ਗੁਰ ਸਿਖਨ ਕੋ ਚੋਰ ।੨੧।

ਚੌਪਈ

ਮੜ੍ਹੀ ਗੋਰ ਦੇਵਲ ਜੋ ਮਾਨੈ[੧੪] । ਪਰ ਪੰਥਨ ਕੋ ਊਚ ਬਖਾਨੈ ।
ਸੋ ਸੋ ਸਾਕਤ, ਗੁਰ ਕਾ ਨਾਹੀ । ਫਾਸਿ ਪਰਯੋ ਜਮ ਕੰਕਰ ਪਾਹੀ ।੨੨।
ਟੋਪੀ ਦੇਖਿ ਨਿਵਾਵਹਿ ਸੀਸ । ਸੋ ਸਿਖ ਨਰਕੀ ਬਿਸਵੈ ਬੀਸ । [੧੫]
ਅਕਾਲ ਪੁਰਖ ਕੀ ਸੇਵਾ ਕਰੈ । ਸੋ ਸਿਖ ਬੰਸ ਸਗਲ ਲੇ ਤਰੈ ।੨੩।

ਦੋਹਰਾ

ਗੁਰੂ ਖ਼ਾਲਸਾ ਮਾਨੀਅਹਿ, ਪਰਗਟ ਗੁਰੂ ਕੀ ਦੇਹ ।
ਜੋ ਸਿਖ ਮੋ ਮਿਲਬੇ ਚਹਹਿ, ਖੋਜ ਇਨਹੁ ਮਹਿ ਲੇਹੁ ।੨੪।
ਕਾਨ ਕਟੇ [੧੬] ਅਰ ਤੁਰਕ ਕਾ, ਕਰੈ ਨ ਮੂਲ ਵਿਸਾਹੁ ।
ਜੋ ਸਿਖ ਸੋਂ ਹਿਤ ਨ ਕਰਹਿ, ਸੋ ਨਰਕੇ ਪਰਿ ਜਾਹੁ ।੨੫।
ਸਤਿਗੁਰ ਕੀ ਬਾਣੀ ਬਿਨਾ, ਰਸਨਾ ਰਟਹਿ ਜੋ ਹੋਰ ।
ਸੋ ਮਾਰਿਆ ਕਰਤਾਰ ਕਾ, ਪੜਾ ਨਰਕਿ ਮਧ ਘੋਰ ।੨੬।

ਚੌਪਈ

ਛੇ ਦਰਸਨ ਕੀ ਜੋ ਮਤ ਧਾਰੈ । ਕੁਲ ਸੰਬੂਹ ਲੈ ਨਰਕ ਸਿਧਾਰੈ ।
ਬਾਝਹੁ ਗੁਰਸਿਖਨ ਕਰੇ ਸੇਵਾ । ਮਿਥਿਆ ਮਾਨੋ ਸੁਰ ਨਰ ਦੇਵਾ ।੨੭।

---

[੧੩] "*ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ ਆਦਿਕ ਪੰਥ ਵਿਰੋਧੀਆਂ ਨਾਲ ਜਾਂ ਨੜੀਮਾਰ, ਕੁੜੀਮਾਰ, ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ ।*" (ਸਿੱਖ ਰਹਿਤ ਮਰਯਾਦਾ) । "*ਜੋ ਗੁਰੂ ਕਾ ਸਿਖ ਹੋਵੈ ਪੰਜਾਂ ਨਾਲਿ ਨਾਤਾ ਨ ਕਰੈ । ਵਰਤਣ ਭੀ ਨਾ ਕਰੈ - ਪਹਿਲੇ ਮੀਣੇ, ਦੂਜੇ ਰਾਮਰਾਈਏ, ਤੀਜੇ ਕੁੜੀਮਾਰ, ਚਉਥੇ ਭੱਦਣੀ, ਪੰਜਵੇਂ ਮਸੰਦ ।*" (ਰਹਿਤਨਾਮਾ ਭਾਈ ਚਉਪਾ ਸਿੰਘ) ।

[੧੪] "*ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥*" ( ੩੩ ਸਵਯੇ, ਪੰਨਾ ੭੧੨, ਸ੍ਰੀ ਦਸਮ ਗ੍ਰੰਥ ਸਾਹਿਬ ਜੀ) ।

[੧੫] "*ਟੋਪੀ ਵਾਲੇ ਦੇ ਕੇਸਧਾਰੀ ਪੈਰੀਂ ਪਵੈ, ਸੋ ਤਨਖਾਹੀਆ । ਟੋਪੀ ਵਾਲੇ ਦਾ ਜੂਠਾ ਖਾਏ, ਸੋ ਤਨਖਾਹੀਆ ।*" (ਰਹਿਤਨਾਮਾ ਭਾਈ ਚਉਪਾ ਸਿੰਘ) ।

[੧੬] ਕੰਨਾਂ ਵਿੱਚ ਮੁੰਦਰਾ ਪਾਉਣ ਵਾਲੇ ਯੋਗੀ । ਗੁਰੂ ਨਾਨਕ ਦੇਵ ਜੀ ਦੇ ਸਮੇਂ ਇਨ੍ਹਾਂ ਯੋਗੀਆਂ ਦੀ ਚੜ੍ਹਤ ਰਹੀ ਹੈ । ਗੁਰੂ ਨਾਨਕ ਦੇਵ ਜੀ ਮਹਾਰਾਜ ਅਤੇ ਹੋਰ ਗੁਰੂ ਸਾਹਿਬਾਨ ਦੀ ਯੋਗੀਆਂ ਨਾਲ ਕਈ ਵਾਰ ਚਰਚਾ ਹੋਈ ਸੀ । ਕਈ ਮੁੱਦਿਆਂ ਉੱਤੇ ਗੁਰਮਤਿ ਅਤੇ ਗੋਰਖਪੰਥੀ ਯੋਗੀਆਂ ਦੇ ਮਤਭੇਦ ਹਨ । ਗੁਰਸਿੱਖ ਗੁਰੂ ਦੀ ਸਿੱਖਿਆ ਉੱਤੇ ਅਮਲ ਕਰਦਾ ਹੈ ਤੇ ਕਿਸੇ ਯੋਗੀ ਤੋਂ ਉਪਦੇਸ਼ ਨਹੀਂ ਲੈਂਦਾ । ਅਜੋਕੇ ਸਮੇਂ ਵਿੱਚ ਕੁੱਝ ਯੋਗਿਕ ਕ੍ਰਿਆਵਾਂ ਨੂੰ ਗੁਰਮਤਿ ਰੰਗਣ ਦੇ ਕੇ ਸਿੱਖ ਜਗਤ ਵਿੱਚ ਮਾਨਤਾ ਪ੍ਰਾਪਤ ਕਰਨ ਦੇ ਯਤਨ ਹੋਏ ਹਨ । ਰਹਿਤਨਾਮਾ ਭਾਈ ਚਉਪਾ ਸਿੰਘ ਵਿੱਚ ਲਿੱਖਿਆ ਹੈ, "***ਗੁਰੂ ਕਾ ਸਿਖ ਇਨ੍ਹਾਂ ਅੱਠਾਂ ਦੀ ਸੰਗਤਿ ਨਾ ਕਰੇ । ਇਨ੍ਹਾਂ ਦਾ ਉਪਦੇਸੁ ਨਾ ਲਏ - ਤੁਰਕ ੧ । ਜੋਗੀ ੨ । ਪੱਗ-ਲੱਥਾ ੩ । ਸਿਰ-ਖੁੱਥਾ ੪ । ਲਿਟੀਆ ੫ । ਧੂੜੀਆ ੬ । ਟੁਪੀਆ ੭ । ਬ੍ਰਾਹਮਣ ੮ । ਏਹੁ ਆਪਣਾ ਧਰਮੁ ਦਸਣਗੇ, ਅਗਲੇ ਦਾ ਖੋਹਣਗੇ ।***" ਕਿਸੇ ਆਪੂੰ-ਘੋਸ਼ਿਤ ਯੋਗੀ ਦਾ ਪਿੱਛਲੱਗ ਬਣਨ ਨਾਲੋਂ ਗੁਰੂ-ਯੋਗੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦਾ ਫ਼ੁਰਮਾਨ ਸਮਝਣ ਦੀ ਕੋਸ਼ਿਸ਼ ਕਰਨਾ ਹੀ ਠੀਕ ਰਾਸਤਾ ਹੈ ।

ਅਕਾਲ ਪੁਰਖ ਕੀ ਮੂਰਤਿ ਏਹ । ਪਰਗਟ ਅਕਾਲ ਖ਼ਾਲਸਾ ਏਹਿ ।
ਯਾ ਮੇਂ ਰੰਚ ਨਹਿ ਮਿਥਿਆ ਭਾਖੀ । ਗੁਰ ਨਾਨਕ ਗੁਰ ਅੰਗਦ ਸਾਖੀ ।੨੮।
ਦੋਹਰਾ
ਲੈਣਾ ਦੇਣਾ ਖ਼ਾਲਸੇ, ਆਨ ਦੇਵ ਸਭ ਝੂਠ ।
ਅਉਰ ਦੇਵ ਇਵ ਮਾਨੀਏ, ਜਿਉਂ ਬਾਰੂ ਕੀ ਮੂਠ ।੨੯।
ਅਕਾਲ ਪੁਰਖ ਕੇ ਬਚਨ ਸਿਉਂ, ਪ੍ਰਗਟ ਚਲਾਯੋ ਪੰਥ ।
ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਅਹੁ ਗ੍ਰੰਥ ।੩੦।
ਥਾਪ ਚਲਯੋ ਜੋ ਜਗਤ ਮੇਂ, ਤਿਨਹਿ ਨਿਵਾਵਉ ਮਾਥ ।
ਵਾਹਿਗੁਰੂ ਕੇ ਮੰਤ੍ਰ ਬਿਨ, ਮਿਥਿਆ ਸਾਰੀ ਗਾਥ ।੩੧।
ਸਿਖ ਕਉ ਸਿਖ ਜਉ ਅੰਬਰ ਦੀਨਾ । ਕੋਟਿ ਅਸੁਮੇਧ ਜੱਗ ਫਲ ਕੀਨਾ ।
ਜੋ ਗੁਰ ਕੀ ਬਾਣੀ ਸਿਖ ਗਾਵੈ । ਜੀਵਨ ਮੁਕਤਿ ਪਦਾਰਥ ਪਾਵੈ ।੩੨।
ਚਾਪੀ ਕਰੋ ਮਲਹਿ ਸਿਖ ਚਰਨਾ । ਤਿਸ ਸਿਖ ਕੋ ਮੈਂ ਲੀਨੋ ਸਰਨਾ ।
ਕਰਿ ਪ੍ਰਸਾਦਿ ਸਿਖ ਮੁਖ ਪਾਵੈ । ਤਿਸ ਸਿਖ ਪੈ ਗੁਰ ਵਾਰਨੇ ਜਾਵੈ ।੩੩।
ਰਹਿਰਾਸ ਸਮੇਂ ਗੁਰੂ ਹੁਕਮ ਕੋ, ਪਢਹਿ ਪ੍ਰੀਤ ਸਤ ਭਾਉ ।
ਪ੍ਰੇਮ ਸਹਿਤ ਰਸਨਾ ਰਟਹਿ, ਪ੍ਰਗਟ ਮਿਲਹਿ ਮੁਹਿ ਆਉ ।੩੪।
ਬਚਨ ਪ੍ਰਤੀਤ ਰਖਹਿ ਸਿਖ ਜੋਈ । ਤੈਸੋ ਹੀ ਫਲ ਪਰਾਪਤ ਹੋਈ ।
ਗੁਰ ਕਾ ਬਚਨ ਗੁਰੂ ਕੀ ਮੂਰਤਿ , ਭੁਗਤਿ ਮੁਕਤਿ ਵਰ ਸਾਚੋ ਪੂਰਤ ।੩੫।
ਰਹਿਣੀ ਰਹਹਿ ਸੋਈ ਸਿਖ ਮੇਰਾ । ਵਹੁ ਠਾਕੁਰ, ਮੈਂ ਉਸ ਕਾ ਚੇਰਾ ।
ਕਰਹਿ ਅਕਾਲ ਪੁਰਖ ਕੀ ਆਸਾ । ਜਨਮ ਮਰਨ ਕਟ ਡਾਰੈ ਫਾਸਾ ।੩੬।
ਸਤਿ ਅਕਾਲ ਸ੍ਰੀ ਵਾਹਿਗੁਰੂ ਧਰਮ ਬੀਜ ਯਹ ਮੰਤੁ ।
ਸਰਬ ਜਾਪ ਕਉ ਜਾਪੁ ਇਹ, ਕਹਿਓ ਆਦਿ ਅਰੁ ਅੰਤ ।੩੭।
ਸੰਬਤ ਸਤ੍ਰਹ ਸੈ ਭਏ, ਬਰਖ ਬਵੰਜਾ ਨਿਹਾਰ ।
ਮਾਘ ਵਦੀ ਥਿਤਿ ਪੰਚਮੀ, ਰਵਿਵਾਰ ਸੁਭ ਵਾਰ ।੩੮।

-----